ਅਮਰਦੀਪ

# ਪੰਜਾਬੀ ਪਾਠ ਮਾਲਾ

(ਪ੍ਰਵੇਸ਼ਕਾ)

ਡਾ· ਗੁਰਦਿਆਲ ਸਿੰਘ 'ਫੁੱਲ'



ਅਮਰਦੀਪ ਪ੍ਰਕਾਸ਼ਨ
ਜਲੰਧਰ-4

## ਸਾਡਾ ਲਿਖਾਰੀ

ਜਨਮ : 25.10.1910

ਜਨਮ : ਨੰਗਲ ਸ਼ਾਮਾਂ, ਜ਼ਿਲ੍ਹਾ ਜਲੰਧਰ।

ਵਿਦਿਆ : ਮੈਟ੍ਰਿਕ (ਮੈਡੀਕਲ), ਐਫ. ਐਸ. ਸੀ. (ਨਾਨ ਮੈਡੀਕਲ), ਬੀ. ਏ. (ਹਿਸਾਬ ਅਤੇ ਫਾਰਸੀ), ਐਮ. ਏ. (ਪੰਜਾਬੀ), ਪੀ.-ਐਚ. ਡੀ. (ਨਾਟਕ), ਪੰਜਾਬ ਦਾ ਸ਼੍ਰੋਮਣੀ ਸਾਹਿੱਤਕਾਰ, ਉੱਘਾ ਨਾਟਕਕਾਰ।

ਵਿਜੇਤਾ : ਛੇ ਪੁਰਸਕਾਰ ਭਾਸ਼ਾ ਵਿਭਾਗ ਦੇ। ਚਾਰ ਪੁਰਸਕਾਰ ਕੇਂਦਰੀ ਸਰਕਾਰ ਦੇ। ਇੱਕ ਪੁਰਸਕਾਰ ਹਿੰਦੁਸਤਾਨ ਟਾਈਮਜ਼। ਇੱਕ ਪੁਰਸਕਾਰ ਪੰਜਾਬੀ ਯੂਨੀਵਰਸਿਟੀ ਪਟਿਆਲਾ। ਇੱਕ ਪੁਰਸਕਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ। ਇੱਕ ਪੁਰਸਕਾਰ ਚੀਫ਼ ਖਾਲਸਾ ਦੀਵਾਨ ਅੰਮ੍ਰਿਤਸਰ। ਇੱਕ ਪੁਰਸਕਾਰ ਸਾਹਿਤ ਕਲਾ ਪ੍ਰੀਸ਼ਦ ਨਵੀਂ ਦਿੱਲੀ। ਇੱਕ ਧਾਰੀਵਾਲ ਪੁਰਸਕਾਰ।

ਰਚਨਾਵਾਂ : ਪੂਰੇ ਨਾਟਕ 42, ਇਕਾਂਗੀ ਸੰਗ੍ਰਹਿ 16, ਕਹਾਣੀ ਸੰਗ੍ਰਹਿ 12, ਨਾਵਲ 5, ਕਾਵਿ ਸੰਗ੍ਰਹਿ 2, ਵਾਰਤਕ ਰਚਨਾਵਾਂ 6, ਖੋਜ ਤੇ ਆਲੋਚਨਾਤਮਕ ਰਚਨਾਵਾਂ 25, ਬਾਲ ਸਾਹਿਤ 55, ਪੰਜਾਬੀ ਪਾਠ ਪੁਸਤਕਾਂ 25, ਵਿਗਿਆਨ, ਫ਼ਿਜ਼ਿਕਸ, ਕੈਮਿਸਟਰੀ, ਬਾਗ਼ਬਾਨੀ, ਗਣਿਤ, ਸਾਧਾਰਣ ਵਿਗਿਆਨ ਆਦਿ ਪੁਸਤਕਾਂ 30।

ਲਿਖੇ ਨਾਟਕ ਮੰਚ ਤੇ ਖੇਡੇ ਜਾਂਦੇ ਹਨ। ਟੀ.ਵੀ. ਅਤੇ ਰੇਡੀਓ ਤੇ ਪੇਸ਼ ਕੀਤੇ ਜਾਂਦੇ ਹਨ। ਇਮਤਿਹਾਨਾਂ ਵਿੱਚ ਪੜ੍ਹਾਏ ਜਾਂਦੇ ਹਨ। ਕਈ ਸ਼ਿਲਪ ਕਲਾਵਾਂ ਦੇ ਮਾਹਰ, ਉੱਤਮ ਖਿਡਾਰੀ। ਭਾਸ਼ਨ ਰੇਡੀਓ ਤੋਂ ਪ੍ਰਸਾਰਤ ਹੁੰਦੇ ਰਹਿੰਦੇ ਹਨ। ਲੇਖ, ਕਹਾਣੀਆਂ ਅਖ਼ਬਾਰਾਂ ਵਿੱਚ ਛਪਦੀਆਂ ਰਹਿੰਦੀਆਂ ਹਨ।

ਪ੍ਰਕਾਸ਼ਕ : ਗੁਰਦੀਪ ਸਿੰਘ ਨਰੂਲਾ
ਅਮਰਦੀਪ ਪ੍ਰਕਾਸ਼ਨ
ਜਲੰਧਰ-144 008
ਟੈਲੀਫੋਨ :458235

ਪਹਿਲੀ ਵਾਰ : 2001

ਲੇਜ਼ਰ ਟਾਈਪਸੈਟਿੰਗ :
ਕਪੂਰ ਲੇਜ਼ਰ ਗ੍ਰਾਫਿਕਸ
ਚੌਕ ਅੱਡਾ ਟਾਂਡਾ, ਜਲੰਧਰ।
ਫੋਨ : 401832

ਛਾਪਕ : ਕਿਰਪਾ ਰਾਮ ਐਂਗਰੇਵਰ
ਨਵੀਂ ਦਿੱਲੀ-28.

# ਅੱਖਰ ਮਾਲਾ

| | | |
|---|---|---|
| ੳ |  ਊਠ |  ਉਲੂ |
| ਅ |  ਅੰਬ |  ਅਨਾਰ |
| ੲ |  ਇੰਜਣ |  ਇੱਲ |
| ਸ |  ਸੇਬ |  ਸਪੇਰਾ |
| ਹ |  ਹਾਥੀ |  ਹੱਥ |

| | | |
|---|---|---|
| ਕ | ਕਾਰ | ਕਬੂਤਰ |
| ਖ | ਖੰਭ | ਖੋਤਾ |
| ਗ | ਗੇਂਦ | ਗਾਂ |
| ਘ | ਘੋੜਾ | ਘਰ |
| ਙ | ਙ | ੳ ਅ ੲ<br>ਸ ਹ ਕ<br>ਖ ਗ ਘ<br>ਙ ਪੜ੍ਹੋ |

| | | |
|---|---|---|
| ਚ | ਚਾਕੂ | ਚਰਖਾ |
| ਛ | ਛੱਤਰੀ | ਛੈਣੇ |
| ਜ | ਜਹਾਜ਼ | ਜੁੱਤੀ |
| ਝ | ਝੰਡਾ | ਝੂਲਾ |
| ਞ | ਞ | ਚ ਛ ਜ ਝ ਞ ਪੜ੍ਹੋ |

| | | |
|---|---|---|
| ਟ | ਟਮਾਟਰ | ਟੈਲੀਫ਼ੂਨ |
| ਠ | ਠੇਲ੍ਹਾ | ਠਠੇਰਾ |
| ਡ | ਡੱਡੂ | ਡਮਰੂ |
| ਢ | ਢੋਲ | ਢਾਲ |
| ਣ | ਣ | ਟ ਠ ਡ ਢ ਣ ਪੜ੍ਹੋ |

| | | |
|---|---|---|
| ਤ | ਤਿੱਤਲੀ | ਤਲਵਾਰ |
| ਥ | ਥਰਮਸ | ਥਣ |
| ਦ | ਦਰੱਖਤ | ਦਰਜ਼ੀ |
| ਧ | ਧੋਬੀ | ਧਾਗਾ |
| ਨ | ਨਰਸ | ਨੱਕ |

ਤ ਥ
ਦ
ਧ ਨ
ਪੜ੍ਹੋ

| | | |
|---|---|---|
| ਪ |  ਪਤੰਗ |  ਪਰੀ |
| ਫ |  ਫਲ |  ਫੁੱਲ |
| ਬ |  ਬਾਲਕ |  ਬਾਂਦਰ |
| ਭ |  ਭੇਡ |  ਭਾਲੂ |
| ਮ |  ਮੱਛੀ |  ਮਾਲਾ |

| | | |
|---|---|---|
| ਯ |  ਯੱਕਾ |  ਯਾਕ |
| ਰ |  ਰੇਲ |  ਰਖੜੀ |
| ਲ |  ਲਾਟੂ |  ਲੜਕੀ |
| ਵ |  ਵਾਜਾ |  ਵੱਛਾ |
| ੜ | ੜ | ਪ ਫ ਬ ਭ ਮ ਪੜ੍ਹੋ — ਯ ਰ ਲ ਵ ੜ ਪੜ੍ਹੋ |

| | | | | | |
|---|---|---|---|---|---|
| ਸ਼ | ਸ਼ਲਗਮ | | ਸ਼ੇਰ | | |
| ਖ਼ | ਖ਼ਰਗੋਸ਼ | | ਖ਼ਰਬੂਜਾ | | |
| ਗ਼ | ਗ਼ੁਬਾਰਾ | | ਗ਼ਲੀਚਾ | | |
| ਜ਼ | ਜ਼ੰਜੀਰ | | ਜ਼ੇਬਰਾ | | |
| ਫ਼ | ਫ਼ੁਟਬਾਲ | ਫ਼ਕੀਰ | | ਲ | ਹਲ<br>ਮਾਲਾ |

# ਪੈਂਤੀ ਅੱਖਰੀ

| | | | | |
|---|---|---|---|---|
| ੳ | ਅ | ੲ | ਸ | ਹ |
| ਕ | ਖ | ਗ | ਘ | ਙ |
| ਚ | ਛ | ਜ | ਝ | ਞ |
| ਟ | ਠ | ਡ | ਢ | ਣ |
| ਤ | ਥ | ਦ | ਧ | ਨ |
| ਪ | ਫ | ਬ | ਭ | ਮ |
| ਯ | ਰ | ਲ | ਵ | ੜ |

| | | | | | |
|---|---|---|---|---|---|
| ਸ਼ | ਖ਼ | ਗ਼ | ਜ਼ | ਫ਼ | ਲ |



# ਭੁਲਾਵੇਂ ਅੱਖਰ



| | | | | |
|---|---|---|---|---|
| ੳ | ਅ | ੲ | ਸ | ਹ |
| ਛ | ਟ | ਬ | ਥ | ਯ |
| ੜ | ੳ | ਤ | ਮ | ਲ |
| ਨ | ਕ | ਘ | ਗ | ਜ |
| ਚ | ਖ | ਭ | ਝ | ਪ |
| ਞ | ਧ | ਫ | ਸ | ੲ |
| ਹ | ਅ | ਙ | ਰ | ਠ |
| ਡ | ਵ | ਣ | ਢ | ਦ |

| | | | | | |
|---|---|---|---|---|---|
| ਗ਼ | ਸ਼ | ਜ਼ | ਲ | ਖ਼ | ਫ਼ |

# ਮੁੱਕਤਾ (ਦੋ-ਅੱਖਰੇ ਸ਼ਬਦ)

ਫ + ਲ਼

ਫਲ਼



ਥ + ਣ

ਥਣ



ਬ + ਸ

ਬਸ



ਘ + ਰ

ਘਰ



ਰ + ਥ

ਰਥ













| | | | | | |
|---|---|---|---|---|---|
| ਨਲ | ਕਨ | ਚਕ | ਜਗ | ਤਰ | ਨਟ |
| ਚਲ | ਜਲ | ਮਲ | ਕਲ | ਸਨ | ਹਨ |
| ਕਰ | ਸਰ | ਗਲ | ਪਲ | ਪਰ | ਧਰ |
| ਤਨ | ਮਨ | ਧਨ | ਕਪ | ਟਪ | ਸਪ |

ਘਰ ਚਲ । ਗਲ ਕਰ । ਜਗ ਫੜ। ਜਲ ਭਰ । ਤਰ ਫੜ । ਤਰ ਕਟ। ਝਪ ਪਟ ਘਰ ਚਲ। ਘਰ ਫਲ ਹਨ । ਸਭ ਘਰ ਹਨ। ਕਪ ਰਖ। ਟਬ ਭਰ।

# ਮੁੱਕਤਾ (ਤਿੰਨ-ਅੱਖਰੇ ਸ਼ਬਦ)

ਮ + ਟ + ਰ

ਮਟਰ



ਕ + ਮ + ਲ

ਕਮਲ



ਬ + ਲ + ਦ

ਬਲਦ



ਕ + ਣ + ਕ

ਕਣਕ



ਕ + ਲ + ਮ

ਕਲਮ





ਸੜਕ ਰਬੜ ਬਟਨ ਨਗਰ ਚਰਨ ਬਲਬ

ਝਗੜ ਅਮਰ ਅਮਨ ਕਮਰ ਚਮਨ ਕਰਨ

ਚਮਕ ਗਰਮ ਨਰਮ ਧਰਨ ਧਰਮ ਫ਼ਰਮ

ਦਮਨ ਸ਼ਬਦ ਖ਼ਬਰ ਸ਼ਰਤ ਅਤਰ ਚਤਰ

ਕਲਮ ਫੜ । ਖ਼ਬਰ ਕਰ । ਚਤਰ ਬਣ । ਬਟਨ ਜੜ ।
ਭਗਤ ਬਣ । ਅਮਰ ਜਤਨ ਕਰ । ਅਮਨ ਰਬੜ ਫੜ ।
ਨਗਰ ਵਲ ਚਲ। ਮਟਰ ਨਰਮ ਹਨ । ਸ਼ਬਦ ਗਲਤ ਹਨ ।

# ਮੁੱਕਤਾ (ਚਾਰ-ਅੱਖਰੇ ਸ਼ਬਦ)

ਅ + ਚ + ਕ + ਨ
ਅਚਕਨ



ਬ + ਰ + ਤ + ਨ
ਬਰਤਨ



ਪ + ਰ + ਬ + ਤ
ਪਰਬਤ



ਅ + ਦ + ਰ + ਕ
ਅਦਰਕ



ਸ + ਰ + ਕ + ਸ
ਸਰਕਸ














| | | | |
|---|---|---|---|
| ਕਸਰਤ | ਸ਼ਲਗਮ | ਗਲਗਲ | ਟਮਟਮ |
| ਅਜਗਰ | ਅਬਰਕ | ਦਸਤਕ | ਦਰਸ਼ਨ |
| ਮਲਮਲ | ਕਲਕਲ | ਪਰਮਲ | ਗੜਬੜ |
| ਕਰਵਟ | ਗਰਦਨ | ਦਰਜਨ | ਪਲਟਨ |
| ਦਰਸ਼ਕ | ਹਰਹਰ | ਤਰਕਸ਼ | ਦਫ਼ਤਰ |

ਅਰਜਨ ਕਸਰਤ ਕਰ। ਸ਼ਲਗਮ ਨਰਮ ਹਨ। ਦਰਸ਼ਨ ਕਰਵਟ ਬਦਲ। ਬਰਤਨ ਗਰਮ ਹਨ। ਦਸ ਗਲਗਲ ਰਖ। ਅਮਨ ਅਚਕਨ ਫੜ। ਸਰਕਸ ਵਲ ਚਲ।

# ਕੰਨਾ ( ਾ )



ਕ + ਾ + ਕ + ਾ = ਕਾਕਾ



ਵ + ਾ + ਜ + ਾ = ਵਾਜਾ



ਮ + ਾ + ਲ + ਾ = ਮਾਲਾ




ਧ + ਾ + ਗ + ਾ = ਧਾਗਾ

ਆਰਾ ਸਾਰਾ ਤਾਰਾ ਭਾਰਾ ਗਾਰਾ ਖਾਰਾ
ਕਾਲਾ ਲਾਲਾ ਕਾਮਾ ਵਾਲਾ ਜਾਲਾ ਨਾਲਾ
ਗਾਮਾ ਬਾਬਾ ਮਾਮਾ ਦਾਦਾ ਨਾਨਾ ਚਾਚਾ

ਕਾਕਾ ਆ। ਤਰ ਖਾ। ਕਾਲਾ ਧਾਗਾ ਫੜ। ਰਾਣਾ ਤਬਲਾ ਵਜਾ। ਗਾਣਾ ਗਾ। ਵਾਜਾ ਵਜਾ। ਚਾਚਾ ਆ ਮਾਲਾ ਪਾ। ਤਾਜ਼ਾ ਫਲ ਖਾ। ਮਾਤਾ ਨਾਲ ਬਜਾਰ ਜਾ। ਅਚਾਰ ਨਾ ਖਾ।

# ਕੰਨਾ ( ਾ )





ਕ + ਾ + ਰ = ਕਾਰ

ਹ + ਾ + ਰ = ਹਾਰ





ਨ + ਾ + ਖ = ਨਾਖ

ਥ + ਾ + ਲ = ਥਾਲ

| | | | | | |
|---|---|---|---|---|---|
| ਚਾਰ | ਹਾਰ | ਤਾਰ | ਭਾਰ | ਧਾਰ | ਯਾਰ |
| ਸ਼ਾਲ | ਥਾਨ | ਚਾਲ | ਮਾਲ | ਨਾਲ | ਦਾਲ |
| ਲਾਲ | ਪਾਲ | ਜਾਲ | ਸਾਲ | ਖਾਲ | ਨਾਥ |
| ਪਾਨ | ਜਾਣ | ਧਾਨ | ਭਾਫ | ਵਾਲ | ਬਾਲ |
| ਰਾਹ | ਘਾਹ | ਲਾਹ | ਸ਼ਾਹ | ਗਾਹ | ਚਾਕ |

ਆ ਕਾਕਾ ਨਾਖ ਖਾ। ਕਾਰ ਵਲ ਜਾ। ਭਾਰ ਲਾਹ। ਸ਼ਾਮ ਗਰਮ ਦਾਲ ਖਾ। ਰਾਮ ਨਰਮ ਨਰਮ ਤਰ ਖਾ। ਥਾਲ ਲਾਹ। ਥਾਲ ਸਾਫ਼ ਕਰ। ਲਾਲ ਹਾਰ ਪਾ। ਵਾਲ ਵਾਹ। ਸ਼ਾਹ ਵਲ ਜਾ। ਕਾਰ ਸਾਫ਼ ਕਰ। ਹਰਾ ਹਰਾ ਘਾਹ ਲਾਹ।

# ਕੰਨਾ ( ਾ )



ਥ + ੜ + ਾ = ਥੜਾ



ਘ + ੜ + ਾ = ਘੜਾ



ਭ + ਰ + ਾ = ਭਰਾ



ਤ + ਾ + ਲ + ਾ = ਤਾਲਾ

ਬ ੜ ਾ = ਬੜਾ     ਭ ਲ ਾ = ਭਲਾ

ਹ ਵ ਾ = ਹਵਾ     ਹ ਰ ਾ = ਹਰਾ

ਬੜਾ ਖੜਾ ਘੜਾ ਥੜਾ ਧੜਾ ਵਜਾ ਸਜਾ

ਪਟਾ ਕਟਾ ਭਲਾ ਪਤਾ ਰਤਾ ਫੜਾ ਵਟਾ

ਬਣਾ ਹਟਾ ਕਰਾ ਮਨਾ ਚਲਾ ਤਲਾ ਕੜਾ

ਕਾਕਾ ਆ ਘੜਾ ਵਟਾ । ਅਮਨ ਘਰ ਸਜਾ । ਹਰਾ ਹਰਾ ਘਾ ਪਾ । ਭਰਾ ਆ ਤਰ ਫੜਾ । ਸਭ ਦਾ ਭਲਾ ਕਰ । ਮਾਮਾ ਜਾ। ਅਮਨ ਜਲ ਨਾਲ ਘੜਾ ਭਰ । ਬਾਬਾ ਆ ਸ਼ਰਬਤ ਬਣਾ। ਅਮਨ ਥੜਾ ਸਾਫ਼ ਕਰ। ਅਮਰ ਭਰਾ ਦਾ ਪਤਾ ਕਰ।

# ਕੰਨਾ ( ਾ )



ਬ + ਾ + ਲ + ਕ = ਬਾਲਕ



ਗ + ਾ + ਜ + ਰ = ਗਾਜਰ




ਸ + ਾ + ਬ + ਣ = ਸਾਬਣ



ਫ + ਾ + ਟ + ਕ = ਫਾਟਕ

ਚ ਾ ਦ ਰ = ਚਾਦਰ　　ਗ ਾ ਗ ਰ = ਗਾਗਰ

ਮ ਾ ਲ ਕ = ਮਾਲਕ　　ਨ ਾ ਨ ਕ = ਨਾਨਕ

ਬਾਲਣ ਦਾਵਤ ਚਾਬਕ ਪਾਰਕ ਮਾਰਚ ਚਾਨਣ

ਪਾਲਕ ਮਾਲਕ ਚਾਦਰ ਗਾਗਰ ਆਦਰ ਮਾਲਣ

ਨਾਨਕ ਕਾਗ਼ਜ਼ ਕਾਰਕ ਮਾਣਕ ਸ਼ਾਰਕ ਪਾਲਣ

ਮਾਲਣ ਆ । ਗਾਗਰ ਫੜਾ । ਅਮਰ ਫਾਟਕ ਵਲ ਜਾ। ਚਾਦਰ ਲਾਹ । ਗਾਗਰ ਜਲ ਨਾਲ ਭਰ । ਨਾਨਕ ਕਾਗ਼ਜ ਖ਼ਰਾਬ ਨਾ ਕਰ। ਲਾਲ ਗਾਜਰ ਖਾ। ਸਾਬਣ ਨਾਲ ਨਹਾ । ਮਾਣਕ ਰਾਮ ਘਰ ਜਾ। ਆਪਣਾ ਸਬਕ ਯਾਦ ਕਰ।

# ਕੰਨਾ ( ਾ )



ਅ + ਨ + ਾ + ਰ = ਅਨਾਰ



ਮ + ਕ + ਾ + ਨ = ਮਕਾਨ



ਗ + ਲ + ਾ + ਸ = ਗਲਾਸ



ਦ + ਵ + ਾ + ਤ = ਦਵਾਤ

ਪ ਰ ਾ ਤ = ਪਰਾਤ　　ਕ ਟ ਾ ਰ = ਕਟਾਰ

ਬ ਦ ਾ ਮ = ਬਦਾਮ　　ਕ ਨ ਾ ਤ = ਕਨਾਤ

ਪਲਾਸ ਕਲਾਸ ਗਟਾਰ ਸਵਾਰ ਚਟਾਨ ਖ਼ਰਾਸ਼

ਪਰਾਤ ਕਟਾਰ ਬਦਾਮ ਕਨਾਤ ਦਲਾਨ ਘਰਾਟ

ਬਰਾਤ ਚਲਾਕ ਖ਼ਰਾਬ ਖਰਾਦ ਕਤਾਰ ਪਲਾਟ

ਲਾਲ ਲਾਲ ਅਨਾਰ ਖਾ । ਖ਼ਰਾਬ ਗਾਜਰ ਨਾ ਖਾ । ਅਮਨ ਆ। ਕਨਾਤ ਲਾ । ਬਾਗ਼ ਸਜਾ । ਪਰਾਤ ਫੜ । ਆਟਾ ਪਾ । ਕਲਮ ਦਵਾਤ ਫੜਾ । ਕਟਾਰ ਵਟਾ । ਮਦਨ ਬਰਾਤ ਨਾਲ ਜਾ । ਮਕਾਨ ਸਾਫ਼ ਕਰ । ਰਾਮ ਲਾਲ ਚਲਾਕ ਨਾ ਬਣ। ਕਟਾਰ ਨਾ ਫੜ। ਅਮਨ ਅਮਰ ਨਾਲ ਬਜਾਰ ਜਾ।

# ਕੰਨਾ ( ਾ )



ਗ + ਮ + ਲ + ਾ = ਗਮਲਾ



ਚ + ਰ + ਖ + ਾ = ਚਰਖਾ



ਤ + ਬ + ਲ + ਾ = ਤਬਲਾ



ਲ + ੜ + ਨ + ਾ + ਲੜਨਾ

ਪ ਤ ਲ ਾ = ਪਤਲਾ  
ਹ ਲ ਕ ਾ = ਹਲਕਾ

ਕ ਰ ਨ ਾ = ਕਰਨਾ  
ਮ ਟ ਕ ਾ = ਮਟਕਾ

ਪਟਕਾ ਖਟਕਾ ਵਲਣਾ ਚਕਲਾ ਤਰਨਾ ਰਲਨਾ  
ਰਸਤਾ ਬਸਤਾ ਪਤਲਾ ਹਲਕਾ ਮਲਨਾ ਲੜਨਾ  
ਭਬਕਾ ਪਰਨਾ ਠਰਨਾ ਭਰਨਾ ਸੜਨਾ ਖ਼ਤਰਾ  
ਚਲਨਾ ਚਰਨਾ ਕਰਨਾ ਹਰਨਾ ਪਲਟਾ ਗਤਕਾ

ਰਾਮ ਲਾਲ ਗਮਲਾ ਫੜਾ। ਜਲ ਨਾਲ ਮਟਕਾ ਭਰ। ਚਰਨ ਦਾਸ ਤਬਲਾ ਵਜਾ। ਪਰਨਾ ਫੜ। ਤਲਾ ਵਲ ਜਾ। ਲੜਨਾ ਛਡ। ਚਰਖਾ ਚਲਾ। ਰਸਤਾ ਸਾਫ਼ ਕਰ। ਬਸਤਾ ਸਾਫ਼ ਰਖ।

# ਕੰਨਾ ( ਾ )



ਟ+ਮ+ਾ+ਟ+ਰ = ਟਮਾਟਰ



ਅ+ਖ਼+ਬ+ਾ+ਰ = ਅਖ਼ਬਾਰ



ਸ+ਰ+ਦ+ਾ+ਰ = ਸਰਦਾਰ



ਤ+ਲ+ਵ+ਾ+ਰ = ਤਲਵਾਰ

ਭ ਗ ਵ ਾ ਨ = ਭਗਵਾਨ　　ਸ ਰ ਕ ਾ ਰ = ਸਰਕਾਰ

ਸ ਲ ਵ ਾ ਰ = ਸਲਵਾਰ　　ਬ ਾ ਗ਼ ਬ ਾ ਨ = ਬਾਗ਼ਬਾਨ

ਡਾਕਟਰ ਭਲਵਾਨ ਸਲਮਾਨ ਬਲਰਾਜ ਅਵਤਾਰ
ਭਗਵਾਨ ਕਰਤਾਰ ਬਲਵਾਨ ਸਰਕਾਰ ਪਕਵਾਨ
ਸਲਵਾਰ ਬਾਗ਼ਬਾਨ ਅਰਦਾਸ ਭਰਮਾਰ ਹਵਾਦਾਰ
ਦਸਤਾਰ ਸਤਨਾਮ ਤਰਖਾਣ ਰਫਤਾਰ ਪਰਤਾਪ

ਅਮਰ ਲਾਲ ਟਮਾਟਰ ਫੜਾ। ਬਾਗ਼ਬਾਨ ਵਲ ਜਾ। ਦਸਤਾਰ ਸਜਾ। ਅਵਤਾਰ ਭਗਵਾਨ ਵਲ ਜਾ। ਪਰਤਾਪ ਪਰਨਾ ਫੜ। ਅਰਦਾਸ ਕਰ। ਅਖ਼ਬਾਰ ਫੜਾ। ਕਰਤਾਰ ਸਲਵਾਰ ਪਾ।

# ਸਿਹਾਰੀ ( ਿ )



ਿ + ਸ + ਰ = ਸਿਰ



ਿ + ਮ + ਰ + ਚ = ਮਿਰਚ



ਿ + ਕ + ਤ + ਾ + ਬ = ਕਿਤਾਬ



ਿ + ਕ + ਸ + ਾ + ਨ + ਕਿਸਾਨ

ਇ ਸਿ ਹਿ ਕਿ ਖਿ ਗਿ ਘਿ ਚਿ ਛਿ ਜਿ
ਝਿ ਟਿ ਠਿ ਡਿ ਢਿ ਣਿ ਤਿ ਥਿ ਦਿ ਧਿ
ਨਿ ਪਿ ਫਿ ਬਿ ਭਿ ਮਿ ਯਿ ਰਿ ਲਿ ਵਿ

ਿ ਗ ਣ = ਗਿਣ ਿ ਲ ਖ = ਲਿਖ ਿ ਤ ਲ = ਤਿਲ

ਮਿਣ ਚਿਰ ਇਹ ਕਿਸ ਇਸ ਮਿਲ ਸਿਲ
ਲਿਆ ਪਿਆ ਗਿਆ ਕਿਹਾ ਨਿਰਾ ਸਿਰਾ ਲਿਖਾ
ਕਿਤਾਬ ਮਿਰਚ ਕਿਸਾਨ ਧਿਆਨ ਕਿਰਨ ਹਿਸਾਬ ਹਿਰਨ

ਕਿਰਨ ਆਪ ਆ। ਗਿਆਨ ਲਾਲ ਕਿਤਾਬ ਲਿਆ। ਕਿਸਾਨ ਚਲਾ ਗਿਆ। ਸਿਰ ਨਾ ਮਾਰ। ਧਿਆਨ ਨਾਲ ਗਲ ਕਰ।

# ਸਿਹਾਰੀ ( ਿ )



ਸ਼ + ਿ + ਹ + ਰ = ਸ਼ਹਿਰ



ਨ + ਿ + ਹ + ਰ = ਨਹਿਰ



ਬ + ਿ + ਹ + ਰ + ਾ = ਬਹਿਰਾ



ਕ + ਿ + ਲ + ਪ = ਕਲਿਪ

ਜ਼ ਿ ਹ ਰ = ਜ਼ਹਿਰ
ਲ ਿ ਹ ਰ = ਲਹਿਰ
ਪ ਿ ਹ ਲ = ਪਹਿਲ
ਮ ਿ ਹ ਮ ਾ ਨ = ਮਹਿਮਾਨ

ਸ਼ਹਿਰ ਨਹਿਰ ਲਹਿਰ ਜ਼ਹਿਰ ਪਹਿਲ ਟਹਿਲ
ਕਹਿਣਾ ਰਹਿਣਾ ਸਹਿਣਾ ਬਹਿਣਾ ਸਵਿਚ ਗਹਿਣਾ
ਮਹਿਮਾਨ ਪਹਿਲਵਾਨ ਅਭਿਆਨ ਚਹਿਕਣਾ ਮਹਿਕਦਾ

ਬਲਰਾਜ ਸ਼ਹਿਰ ਵਲ ਜਾ। ਗਹਿਣਾ ਲਿਆ। ਅਭਿਮਾਨ ਨਾ ਕਰ। ਸਵਿਚ ਦਬਾ। ਚਾਨਣ ਕਰ, ਮਹਿਮਾਨ ਆਇਆ। ਕਲਿਪ ਲਿਆ। ਬਹਿਰਾ ਆ, ਸ਼ਰਬਤ ਪਿਲਾ। ਸ਼ਹਿਦ ਖਾ। ਮਿਰਚ ਨਾ ਖਾ। ਨਹਿਰ ਵਲ ਨਾ ਜਾ।

# ਬਿਹਾਰੀ ( ੀ )



ਘ + ੜ + ੀ = ਘੜੀ



ਜ + ੀ + ਪ = ਜੀਪ



ਹ + ਾ + ਕ + ੀ = ਹਾਕੀ



ਹ + ਾ + ਥ + ੀ = ਹਾਥੀ

ਈ ਸੀ ਹੀ ਕੀ ਖੀ ਗੀ ਘੀ ਚੀ ਛੀ ਜੀ
ਝੀ ਞੀ ਟੀ ਠੀ ਡੀ ਢੀ ਣੀ ਤੀ ਥੀ ਦੀ
ਧੀ ਨੀ ਪੀ ਫੀ ਬੀ ਭੀ ਮੀ ਯੀ ਰੀ ਲੀ
ਵੀ ੜੀ ਸ਼ੀ ਖ਼ੀ ਗ਼ੀ ਜ਼ੀ ਫ਼ੀ

ਘੜੀ ਹਰੀ ਭਰੀ ਬੜੀ ਪਰੀ ਗਈ ਸਹੀ
ਤੀਰ ਚੀਰ ਜੀਪ ਲੀਰ ਪੀਰ ਜੀਤ ਸੀਤ
ਹਾਥੀ ਹਾਕੀ ਭਾਈ ਨਾਨੀ ਮਾਸੀ ਤਾਈ ਚਾਚੀ

ਭਾਈਆ ਘੜੀ ਲਿਆ। ਜੀਤ ਦੀ ਦਾਦੀ ਆਈ। ਤਾਈ ਆਈ, ਹਾਕੀ ਲਿਆਈ। ਹਰੀ ਹਰੀ ਮਿਰਚ ਫੜ। ਤੀਰ ਚਲਾ।

# ਬਿਹਾਰੀ ( ੀ )



ਦ + ੀ + ਵ + ਾ = ਦੀਵਾ



ਤ + ੀ + ਰ = ਤੀਰ



ਪ + ਟ + ਾ + ਰ + ੀ = ਪਟਾਰੀ



ਕ + ਮ + ੀ + ਜ਼ = ਕਮੀਜ਼

ਸ਼ ੀ ਸ਼ ਾ = ਸ਼ੀਸ਼ਾ　　ਰ ੀ ਠ ਾ = ਰੀਠਾ

ਸ ੀ ਟ ੀ = ਸੀਟੀ　　ਗ ਲ ਾ ਸ ੀ = ਗਲਾਸੀ

ਸਵਾਰੀ　ਕਟਾਰੀ　ਗਲਾਸੀ　ਅਟਾਰੀ　ਹਲਵਾਈ

ਸੀਟੀ　ਸ਼ੀਸ਼ੀ　ਬੀਬੀ　ਪੀਲੀ　ਨੀਲੀ

ਲਕੀਰ　ਫ਼ਕੀਰ　ਸਰੀਰ　ਹਰਜੀਤ　ਝਰੀਟ

ਅਮੀਰ　ਗਰੀਬ　ਪਨੀਰ　ਸਫ਼ਾਈ　ਦਵਾਈ

ਹਰਜੀਤ ਆ ਦੀਵਾ ਜਗਾ। ਗਲਾਸੀ ਨਾਲ ਪਾਣੀ ਪੀ। ਸ਼ੀਸ਼ੀ ਦੀ ਦਵਾਈ ਪੀ। ਜੀਤੀ ਪੀਲੀ ਸਾੜ੍ਹੀ ਪਾ। ਚਾਚੀ ਕੜਾਹੀ ਲਿਆ ਕੜਾਹ ਬਣਾ। ਨਾਨੀ ਖੀਰ ਲਿਆਈ। ਜੀਤ ਆ ਸਿਪਾਹੀ ਵਰਗੀ ਵਰਦੀ ਪਾ। ਬੀਬੀ ਅਟਾਰੀ ਦੀ ਸਫ਼ਾਈ ਕਰ।

# ਔਂਕੜ ( ੁ )



ੳ + ੁ + ਨ = ਉਨ



ਮ + ੁ + ਰ + ਗ + ਾ = ਮੁਰਗਾ



ਕ + ੁ + ਰ + ਸ + ੀ = ਕੁਰਸੀ



ਜ + ੁ + ਰ + ਾ + ਬ = ਜੁਰਾਬ

ਉ ਸੁ ਹੁ ਕੁ ਖੁ ਗੁ ਘੁ ਚੁ ਛੁ ਜੁ
ਝੁ ਟੁ ਠੁ ਡੁ ਢੁ ਣੁ ਤੁ ਥੁ ਦੁ ਧੁ
ਨੁ ਪੁ ਫੁ ਬੁ ਭੁ ਮੁ ਯੁ ਰੁ ਲੁ ਵੁ

ਉਸ ਹੁਣ ਮੁੜ ਗੁਣ ਉਠ ਭੁਲ
ਖੁਆ ਮੁਕਾ ਲੁਆ ਬੁਲਾ ਭੁਲਾ ਚੁਆ
ਖੁਰਪਾ ਕੁੜਤਾ ਫੁਹਾਰ ਲੁਹਾਰ ਜੁਰਾਬ ਦੁਕਾਨ
ਕੁਰਸੀ ਗੁਲਾਬੀ ਸੁਰਜੀਤ ਫੁਲਕਾਰੀ ਕੁਹਾੜੀ ਕੁਲਜੀਤ

ਕੁਲਜੀਤ ਆ ਜੁਰਾਬ ਪਾ। ਲਾਲ ਗੁਲਾਬ ਲਿਆ। ਸੁਰਜੀਤ ਉਠ ਕੁੜਤਾ ਪਾ। ਸੁਨੀਤਾ ਲੁਹਾਰ ਬੁਲਾ। ਕੁਹਾੜੀ ਠੀਕ ਕਰਾ। ਦੁਕਾਨ ਵਲ ਜਾ। ਮੁਰਗਾ ਲਿਆ। ਸੁਮਨ ਆ ਸੁਰਮਾ ਪਾ।

# ਦੁਲੈਂਕੜ ( ੂ )



ੳ + ੂ + ਠ = ਊਠ



ਬ + ੂ + ਟ = ਬੂਟ



ਭ + ਾ + ਲ + ੂ = ਭਾਲੂ



ਸ + ੂ + ਰ + ਜ = ਸੂਰਜ

ਊ ਸੂ ਹੂ ਕੂ ਖੂ ਗੂ ਘੂ ਚੂ ਛੂ ਜੂ
ਝੂ ਟੂ ਠੂ ਡੂ ਣੂ ਤੂ ਥੂ ਦੂ ਧੂ ਨੂ
ਪੂ ਫੂ ਬੂ ਭੂ ਮੂ ਯੂ ਰੂ ਲੂ ਵੂ ੜੂ

ਸੂਟ ਖੂਬ ਤੂਤ ਜੂਠ ਰੂਪ ਕੂਕ ਫੂਕ ਮੂਕ
ਚੂਚਾ ਚੂਹਾ ਬੂਟਾ ਝੂਟਾ ਪੂਰਾ ਸੂਹਾ ਸੂਆ ਚੂਨਾ
ਮੂਲੀ ਪੂਲੀ ਜੂਠੀ ਸੂਰਜ ਚੂਰਨ ਪੂਰਨ ਮੂਰਤ ਭੂਸ਼ਨ

ਪੂਰਨ ਆਲੂ ਲਿਆ। ਆਲੂ ਦੀ ਭਾਜੀ ਨਾਲ ਪੂੜੀ ਖਾ। ਚਾਕੂ ਨਾਲ ਮੂਲੀ ਚੀਰ। ਰਾਮ ਦੀ ਮੂਰਤ ਬਣਾ। ਜੂਠੀ ਚੀਜ਼ ਨਾ ਖਾ। ਬੂਟ ਸਾਫ਼ ਕਰ। ਰੂਬੀ ਸੂਰਜ ਨਿਕਲ ਆਇਆ।

# ਲਾਂ ( ੇ )





ਸ + ੇ + ਬ = ਸੇਬ

ਸ਼ + ੇ + ਰ = ਸ਼ੇਰ





ਕ + ੇ + ਲ + ੇ = ਕੇਲੇ

ਸ + ਲ + ੇ + ਟ = ਸਲੇਟ

ਏ ਸੇ ਹੇ ਕੇ ਖੇ ਗੇ ਘੇ ਚੇ ਛੇ ਜੇ
ਝੇ ਟੇ ਠੇ ਡੇ ਢੇ ਣੇ ਤੇ ਦੇ ਧੇ ਨੇ
ਪੇ ਫੇ ਬੇ ਭੇ ਮੇ ਯੇ ਰੇ ਲੇ ਵੇ ੜੇ

ਭੇਡ ਖੇਡ ਬੇਰ ਰੇਲ ਕੇਲਾ ਮੇਲਾ ਧੇਲਾ ਠੇਲਾ
ਮੇਰੇ ਤੇਰੇ ਮੇਲੇ ਕੇਲੇ ਬੇੜੀ ਤੇਰੀ ਢੇਰੀ ਮੇਰੀ
ਸਾਰੇ ਸਾਡੇ ਚਾਚੇ ਕਾਕੇ ਪੀਲੇ ਪੀਡੇ ਖੀਰੇ ਕੀੜੇ

ਉਸ ਨੇ ਮੇਰੇ ਸਾਰੇ ਕੇਲੇ ਖਾ ਲਏ। ਕੇਲੇ ਪੀਲੇ ਸਨ। ਸਾਰੇ ਬੇਰ ਲਿਆ। ਰਾਖੇ ਬਾਗ ਦੀ ਰਾਖੀ ਕਰਦੇ ਹਨ। ਸਾਡੇ ਘਰ ਸਿਪਾਹੀ ਆਏ ਹਨ। ਵੇਖ ! ਸ਼ੇਰ ਆ ਗਿਆ। ਸਲੇਟ ਨੂੰ ਸਾਫ਼ ਕਰਕੇ ਲਿਆ। ਸੇਬ ਬਹੁਤ ਲਾਲ ਹਨ। ਸਵੇਰ ਦਾ ਵੇਲਾ ਏ।

# ਦੁਲਾਵਾਂ ( ੈ )



ਪ + ੈ + ਰ = ਪੈਰ



ਛ + ੈ + ਣ + ੇ = ਛੈਣੇ



ਅ + ੈ + ਨ + ਕ = ਐਨਕ



ਸ+ਵ+ ੈ +ਟ+ਰ = ਸਵੈਟਰ

ਐ ਸੈ ਹੈ ਖੈ ਗੈ ਘੈ ਚੈ ਛੈ ਜੈ ਝੈ
ਟੈ ਠੈ ਡੈ ਢੈ ਣੈ ਤੈ ਥੈ ਦੈ ਧੈ ਨੈ
ਪੈ ਫੈ ਬੈ ਭੈ ਮੈ ਯੈ ਰੈ ਲੈ ਵੈ ੜੈ

ਮੈਲ ਸੈਰ ਖੈਰ ਵੈਰ ਬੈਲ ਪੈਲ
ਥੈਲਾ ਮੈਨਾ ਮੈਲਾ ਪੈਣਾ ਪੈਸਾ ਤੈਸਾ
ਛੈਣੇ ਬੈਠੇ ਭੈੜੇ ਮੈਲੀ ਥੈਲੀ ਪੈਲੀ

ਸਵੈਟਰ ਲੈ ਕੇ ਆ । ਪੈਲੀ ਵਲ ਸੈਰ ਕਰਨ ਜਾ । ਤੇਰੀ ਕਮੀਜ਼ ਮੈਲੀ ਹੈ। ਇਹ ਧੁਆ ਲੈ । ਸਭ ਬੈਲ ਬੈਠੇ ਹਨ। ਫ਼ੁਟਬਾਲ ਦਾ ਬਲੈਡਰ ਲਿਆ । ਇਹ ਸਵੈਟਰ ਪੀਲਾ ਹੈ । ਸਿਪਾਹੀ ਪੈਦਲ ਸਫ਼ਰ ਕਰਦਾ ਹੈ। ਕੈਲਾਸ਼ ਨੇ ਕੈਮਰਾ ਖਰੀਦਿਆ ਹੈ।

# ਹੋੜਾ ( ੋ )



ਮ + ੋ + ਰ = ਮੋਰ



ਧ + ੋ + ਬ + ੀ = ਧੋਬੀ



ਘ + ੋ + ੜ + ਾ = ਘੋੜਾ



ਟ + ੋ + ਪ + ੀ = ਟੋਪੀ

ਓ ਸੋ ਹੋ ਕੋ ਖੋ ਗੋ ਘੋ ਚੋ ਛੋ ਜੋ
ਝੋ ਟੋ ਠੋ ਡੋ ਢੋ ਣੋ ਤੋ ਥੋ ਦੋ ਧੋ
ਨੋ ਪੋ ਫੋ ਬੋ ਭੋ ਮੋ ਯੋ ਰੋ ਲੋ ਵੋ ੜੋ

ਕੋਟ ਢੋਲ ਡੋਲ ਚੋਰ ਬੋਲ ਮੋਰ ਹੋਰ
ਤੋਤਾ ਖੋਤਾ ਘੋੜਾ ਸੋਟਾ ਮੋਟਾ ਝੋਟਾ ਖੋਟਾ
ਰੋਟੀ ਮੋਤੀ ਟੋਪੀ ਧੋਬੀ ਗੋਭੀ ਕਟੋਰੀ ਮੋਰਨੀ
ਛੋਲੇ ਪੋਲੇ ਤੋਲੇ ਪਾਰੋ ਮਾਰੋ ਆਓ ਜਾਓ

ਛੋਲੇ ਪੋਲੇ ਸਨ। ਸਾਰੇ ਆਓ! ਗੋਭੀ ਦੀ ਭਾਜੀ ਨਾਲ ਰੋਟੀ ਖਾਓ। ਟੋਪੀ ਵਾਲਾ ਘੋੜਾ ਲੈ ਕੇ ਆਇਆ ਹੈ। ਮੋਰ ਪੈਲ ਪਾ ਰਿਆ ਹੈ। ਬਾਲਕ ਢੋਲ ਵਜਾ ਰਿਹਾ ਹੈ। ਪੋਲੇ ਪੋਲੇ ਬੇਰ ਲਿਆ।

# ਕਨੌੜਾ ( ੌ )



ਕ + ੌ + ਲ + ਕੌਲ



ਫ਼ + ੌ + ਜ + ੀ = ਫ਼ੌਜੀ



ਅ + ੌ + ਰ + ਤ = ਔਰਤ



ਤ+ ੌ +ਲ+ੀ+ਅ+ਾ = ਤੌਲੀਆ

ਔ ਸੌ ਹੌ ਕੌ ਖੌ ਗੌ ਘੌ ਚੌ ਛੌ ਜੌ
ਝੌ ਟੌ ਠੌ ਡੌ ਢੌ ਣੌ ਤੌ ਥੌ ਦੌ ਧੌ
ਨੌ ਪੌ ਫੌ ਬੌ ਭੌ ਮੌ ਯੌ ਰੌ ਲੌ ਵੌ ੜੌ

ਸੌਣ ਦੌੜ ਫ਼ੌਜ ਕੌਲ ਪੌਣ ਕੌਣ ਕੌਰ ਭੌਰ
ਕੌੜਾ ਔਲਾ ਧੌਲਾ ਔਖਾ ਸੌਖਾ ਚੌੜਾ ਪੌੜੀ ਦੌਰੀ
ਪਕੌੜਾ ਹਥੌੜਾ ਵਿਛੌਣਾ ਖਿਡੌਣਾ ਕਚੌਰੀ ਤੌਲੀਆ

ਕੌਲ ਲੈ ਕੇ ਆ। ਪਕੌੜੇ ਬਣਾ। ਵਿਛੌਣਾ ਸਾਫ਼ ਕਰਕੇ ਵਿਛਾ। ਹਥੌੜੇ ਨਾਲ ਪੌੜੀ ਠੀਕ ਕਰ। ਦੌੜ ਕੇ ਜਾ ਫ਼ੌਜੀ ਬੁਲਾ ਰਿਹਾ ਹੈ। ਰੌਲਾ ਨਾ ਪਾ ਸੌਣ ਦੇ। ਦੌੜ ਕੇ ਜਾ ਮੌਲੀ ਲਿਆ।

# ਟਿੱਪੀ ( ੰ )



ਅ + ੰ + ਬ = ਅੰਬ



ਿ + ੲ + ੰ + ਜ + ਣ = ਇੰਜਣ



ਮ + ੁ + ੰ + ਡ + ਾ = ਮੁੰਡਾ



ਮ + ੂ + ੰ + ਹ = ਮੂੰਹ

ਸੰ ਸਿੰ ਸੁੰ ਸੂੰ ਅੰ ਇੰ ਹੰ ਹਿੰ ਹੁੰ ਹੂੰ
ਕੰ ਕਿੰ ਕੁੰ ਕੂੰ ਖੰ ਖਿੰ ਖੁੰ ਖੂੰ

ਦੰਦ ਖੰਡ ਪੰਜ ਅੰਬ ਰੰਗ ਖੰਘ ਅੰਗ
ਇੰਜ ਹਿੰਗ ਵਿੰਗ ਸਿੰਘ ਪਿੰਡ ਟਿੰਡ ਜਿੰਦ
ਗੰਨਾ ਠੰਡਾ ਪੰਨਾ ਲੰਮਾ ਚੰਗਾ ਛੰਨਾ ਕੰਨਾ
ਧੁੰਦ ਚੁੰਜ ਗੁੰਦ ਸੁੰਘ ਦੁੰਬ ਰੂੰ ਜੂੰ ਤੂੰ ਨੂੰ ਹੂੰ

ਤੂੰ ਪਿੰਡ ਨੂੰ ਜਾ । ਅੰਬ ਤੇ ਅੰਗੂਰ ਖਰੀਦ ਲਿਆ । ਗੰਨਾ ਚੰਗਾ ਲੰਮਾ ਹੈ। ਤੂੰ ਗੰਨਾ ਚੂਪ। ਮੈਨੂੰ ਪੰਜ ਅੰਬ ਦੇ। ਮੰਗਲਵਾਰ ਠੰਢ ਸੀ । ਰਾਮ ਸਿੰਘ ਚੰਗਾ ਬਹਾਦਰ ਹੈ।

# ਬਿੰਦੀ ( ਂ )



ਮ + ਾਂ = ਮਾਂ



ਬ + ਾਂ + ਹ = ਬਾਂਹ



ਗ + ੇ + ਂ + ਦ = ਗੇਂਦ



ਬ + ਾਂ + ਦ + ਰ = ਬਾਂਦਰ

ਆਂ ਈਂ ਉਂ ਊਂ ਏਂ ਐਂ ਓਂ ਔਂ
ਸਾਂ ਸੀਂ ਸੇਂ ਸੈਂ ਸੋਂ ਸੌਂ ਕਾਂ ਕੀਂ
ਕੇਂ ਕੈਂ ਕੋਂ ਕੌਂ ਖਾਂ ਖੀਂ ਖੇਂ ਖੈਂ ਖੋਂ ਖੌਂ
ਕਾਂ ਛਾਂ ਜਾਂ ਮਾਂ ਥਾਂ ਗਾਂ ਤਾਂ ਮੈਂ ਟੈਂ ਨੌਂ

ਡਾਂਗ ਬਾਂਗ ਵਾਂਗ ਤਾਂਗ ਆਂਡਾ ਭਾਂਡਾ ਟਾਂਡਾ ਸਾਵਾਂ
ਪੀਂਘ ਮੀਂਹ ਸ਼ੀਂਹ ਨੀਂਦ ਅਸੀਂ ਕਿਉਂ ਨਿਉਂ ਜਿਉਂ

ਕੈਂਚੀ ਨਾਲ ਕਾਗ਼ਜ਼ ਕਟ। ਮੈਂ ਸਵੇਰੇ ਸਕੂਲ ਜਾਂਦਾ ਹਾਂ। ਰਾਣੀ ਪੀਂਘ ਝੂਟਦੀ ਹੈ। ਮੈਂ ਐਨਕ ਲਾਈ ਹੋਈ ਹੈ। ਮੇਰੀ ਗੇਂਦ ਤਿੰਨ ਰੰਗੀ ਹੈ । ਤੈਨੂੰ ਨੀਂਦ ਆਈ ਹੈ, ਤੂੰ ਸੌਂ ਜਾਹ । ਮੁਰਗਾ ਬਾਂਗ ਦੇਂਦਾ ਹੈ। ਅਸੀਂ ਫਲ ਖਾਂਦੇ ਹਾਂ। ਕਾਂ ਕਾਂ-ਕਾਂ ਕਰਦਾ ਹੈ।

# ਅੱਧਕ ( ੱ )





ਅ + ੱ + ਖ = ਅੱਖ

ਿ + ੲ + ੱ + ਟ = ਇੱਟ





ਮ + ੱ + ਛ + ੀ = ਮੱਛੀ

ਜ + ੁ + ੱ + ਤ + ੀ = ਜੁੱਤੀ

ਅੱਖ ਹੱਥ ਲੱਤ ਨੱਕ ਪੱਗ ਜੱਗ ਹੱਸ
ਖੱਟੇ ਪੱਕੇ ਕੱਚਾ ਪੱਕਾ ਪੱਤਾ ਖੱਟਾ ਵੱਟਾ
ਚਿੱਟਾ ਮਿੱਠਾ ਮਿੱਠੀ ਬਿੱਲੀ ਕੁੱਤੀ ਲੱਡੂ ਡੱਡੂ
ਕੁੱਕੜ ਪੁੱਤਰ ਪੱਟਰਾ ਬੱਸਤਾ ਝੱਟਕਾ ਪੱਟੜਾ ਤੱਖ਼ਤਾ
ਕਿੱਲੀ ਚੱਕੀ ਪੱਕੀ ਸਿੱਖੋ ਉੱਠੋ ਕਿੱਥੇ ਉੱਥੇ

ਲਾਲ਼ ਰੰਗ ਦਾ ਪੱਟਕਾ ਲਿਆ। ਨਿੰਬੂ ਦਾ ਪੱਤਾ ਹਰੇ ਰੰਗ ਦਾ ਹੈ। ਤੂੰ ਜਾ ਕੇ ਕੁੱਕੜ ਦਾ ਪਤਾ ਕਰ। ਇਹ ਮਿੱਟੀ ਦਾ ਘੜਾ ਪਿੱਲਾ ਹੈ। ਮੱਟਕੀ ਵਿੱਚੋਂ ਪਾਣੀ ਪਿਲਾ। ਅੱਜ ਸੰਗਤਰਾ ਬੜਾ ਸੱਸਤਾ ਹੈ। ਅੰਬ ਪੱਕੇ ਪੱਕੇ ਵੇਖ ਕੇ ਲਿਆ। ਇਹ ਚੱਕੀ ਲਾਲ ਪੱਥਰ ਦੀ ਹੈ।

# ਪੈਰੀਂ ਰ ( ੍ਰ ) ਤੇ ਹ ( ੍ਹ )



ਸ਼+੍ਰ+ੀ+ਿ+ਕ+੍ਰ+ਸ਼+ਨ=ਸ਼੍ਰੀ ਕ੍ਰਿਸ਼ਨ



ਿ+ਪ+੍ਰ+ਥ+ਵ+ੀ=ਪ੍ਰਿਥਵੀ



ਅ+ਾ+ਲ+੍ਹ+ਣ+ਾ=ਆਲ੍ਹਣਾ



ਪ+ੜ+੍ਹ=ਪੜ੍ਹ

**ਚੜ੍ਹ ਪੜ੍ਹ ਜੜ੍ਹ ਬੰਨ੍ਹ ਡੋਲ੍ਹ ਕਾੜ੍ਹ ਕਾੜ੍ਹਨਾ**

ਪ੍ਰੇਮ ਸਿੰਘ ਆ ਲਾਲ ਰੰਗ ਦੀ ਪੱਗੜੀ ਬੰਨ੍ਹ। ਕੋਠੇ ਚੜ੍ਹ ਕੇ ਕੱਪੜੇ ਸੁੱਕਣੇ ਪਾ। ਕਿਸੇ ਨਾਲ ਕ੍ਰੋਧ ਨਾ ਕਰ। ਫੁੱਲਾਂ ਉੱਤੇ ਤ੍ਰੇਲ ਪਈ ਹੋਈ ਹੈ। ਆਪਣੇ ਗੁਰੂ ਨੂੰ ਪ੍ਰਨਾਮ ਕਰ । ਕ੍ਰਿਸ਼ਨ ਚੰਦ ਬੜਾ ਪ੍ਰਬੀਨ ਬਾਲਕ ਹੈ। ਉਹ ਪੜ੍ਹਨ ਵਿੱਚ ਬਹੁਤ ਚੁਸਤ ਹੈ। ਮਿੰਨੀ ਆ ਕਾੜ੍ਹਨਾ ਲਾਹ । ਉਸ ਵਿੱਚ ਦੁੱਧ ਕਾੜ੍ਹ । ਪਲੇਟ ਅਰਾਮ ਨਾਲ ਚੂਕ, ਇਸ ਨੂੰ ਤ੍ਰੇੜ ਆਈ ਹੋਈ ਹੈ। ਪੰਛੀ ਆਲ੍ਹਣਿਆਂ ਵਿੱਚ ਆਂਡੇ ਦਿੰਦੇ ਹਨ।

# ਮੁੱਕਤਾ (ਕ) ਤੇ ਕੰਨੇ ( ਾ ) ਦਾ ਅੰਤਰ





| ਕਰ—ਕਾਰ | ਹਰ—ਹਾਰ |
|---|---|
| ਦਲ—ਦਾਲ | ਮਣ—ਮਾਣ |
| ਜਲ—ਜਾਲ | ਕਲ—ਕਾਲ |
| ਮਰ—ਮਾਰ | ਚਰ—ਚਾਰ |
| ਚਲ—ਚਾਲ | ਨਲ—ਨਾਲ |
| ਤਲ—ਤਾਲ | ਤਨ—ਤਾਨ |
| ਭਰ—ਭਾਰ | ਖਰ—ਖਾਰ |
| ਤਰ—ਤਾਰ | ਵਲ—ਵਾਲ |
| ਅਰ—ਆਰ | ਫੜ—ਫਾੜ |

ਹਰਨਾਮ ਅਵਤਾਰ ਜਗਤਾਰ ਪਰਵਾਰ ਕਰਤਾਰ

ਹਰਨਾਮ ਘਰ ਚਲ। ਤੇਰੀ ਚਾਲ ਠੀਕ ਹੈ। ਘਰ ਚਲ ਕੇ ਲਾਟੂ ਚਲਾ। ਅਵਤਾਰ ਦਾ ਚਾਲਾ ਠੀਕ ਨਹੀਂ ਹੈ। ਕੈਲਾਸ਼ ਜਲੇਬੀਆਂ ਤਲ। ਇਸ ਤਲਾ ਦਾ ਪਾਣੀ ਠੀਕ ਹੈ। ਜਗਤਾਰ ਹਲਵਾਈ ਤੋਂ ਪਕੌੜੇ ਤਲਾ ਲਿਆ। ਇਹ ਘੜਾ ਭਰ। ਘੜਾ ਭਾਰਾ ਹੈ। ਤੇਰਾ ਭਾਰ ਥੋੜ੍ਹਾ ਹੈ। ਭਰਾ ਨੂੰ ਅਵਾਜ਼ ਮਾਰ । ਇਹ ਤਾਰ ਲੋਹੇ ਦੀ ਹੈ। ਤਰ ਦਾ ਰੰਗ ਹਰਾ ਹੈ। ਕਾਗ਼ਜ਼ ਦੀ ਬੇੜੀ ਪਾਣੀ ਵਿੱਚ ਤਰਾ। ਗੱਡੇ ਦੀ ਇੱਕ ਅਰ ਟੁੱਟ ਗਈ ਹੈ। ਮੋਚੀ ਆਰ ਨਾਲ ਜੁੱਤੀ ਸੀਉਂਦਾ ਹੈ। ਇਹ ਆਰਾ ਤੇਜ਼ ਹੈ।

# ਸਿਹਾਰੀ ( ਿ) ਤੇ ਬਿਹਾਰੀ ( ੀ) ਦਾ ਅੰਤਰ





**ਤਿਲ—ਤੀਲ**

**ਕਿਲ—ਕੀਲ**

ਚਿਰ—ਚੀਰ
ਭਿੜ—ਭੀੜ
ਪਿਲ—ਪੀਲ
ਹਿਲ—ਹੀਲ
ਸਿਰ—ਸੀਰ
ਧਿਰ—ਧੀਰ

ਮਿਤ—ਮੀਤ
ਰਿਸ—ਰੀਸ
ਮਿਲ—ਮੀਲ
ਪਿਰ—ਪੀਰ
ਚਿਰ—ਚੀਰ
ਦਿਨ—ਦੀਨ

ਮਹਿਮਾਨ ਵਿਕਰੀ ਨਿਕਲੀ ਮਿਣਤੀ ਗਿਣਤੀ
ਕੀਰਤਨ ਅਮੀਰ ਗਰੀਬ ਬਿਜਲੀ ਚਮਕੀ

ਕਿਰਨ ਘਰ ਆ, ਕੀਰਤਨ ਕਰ। ਚਿਰ ਨਾ ਲਾ। ਖੀਰਾ ਚੀਰ। ਤਿਲ ਚੁੱਗ ਤੇ ਤੀਲੀ ਬਾਲ। ਐਵੇਂ ਕਿਸੇ ਨਾਲ ਨਾ ਭਿੜ। ਭੀੜ ਵਿੱਚ ਨਾ ਜਾਹ। ਹਰਜੀਤ ਆ ਕੇ ਪਾਣੀ ਪਿਲਾ। ਤੇਰੀ ਪਗੜੀ ਦਾ ਰੰਗ ਪੀਲਾ ਹੈ। ਐਵੇਂ ਲੱਤਾਂ ਨਾ ਹਿਲਾ। ਇਹ ਭਾਰ ਚੁੱਕਣ ਦਾ ਹੀਲਾ ਕਰ। ਜੁੱਤੀ ਦਾ ਤਿੱਲਾ ਸੁੱਚਾ ਹੈ। ਤੀਲਾ ਕੰਨ ਵਿੱਚ ਨਾ ਪਾ। ਕਿਲ ਦਾ ਸਿਰਾ ਗੋਲ ਹੈ। ਮਾਤਾ ਜੀ ਨੂੰ ਆਖ ਸੀਰਾ ਬਣਾਵੇ। ਉਹ ਮਿੱਲ ਏਥੋਂ ਦੋ ਮੀਲ ਹੈ। ਐਵੇਂ ਰੀਸ ਨਾ ਕਰ। ਗਿਣਤੀ ਠੀਕ ਕਰ। ਬਜ਼ਾਰ ਜਾ ਕੇ ਤੀਲਾਂ ਦੀ ਡੱਬੀ ਲਿਆ। ਕੰਧ ਵਿੱਚ ਕਿਲ ਨਾ ਲਾ।

# ਔਂਕੜ ( ੁ ) ਤੇ ਦੁਲੈਂਕੜ ( ੂ ) ਦਾ ਅੰਤਰ





**ਪੁੱਛ—ਪੂਛ** | **ਉੱਠ—ਊਠ**

ਭੁਰ—ਭੂਰ
ਸੁਰ—ਸੂਰ
ਬੁਰ—ਬੂਰ
ਸੁਟ—ਸੂਟ
ਮੁਲ—ਮੂਲ

ਸ਼ੁਕ—ਸ਼ੂਕ
ਸੁਝ—ਸੂਝ
ਪੁਰ—ਪੂਰ
ਦੁਰ—ਦੂਰ
ਚੁਕ—ਚੂਕ

ਬੁਲਬੁਲ ਸਕੂਲ ਤੰਦੂਰ ਸੰਦੂਕ ਭਰਪੂਰ ਘੁੰਗਰੂ
ਭੁਰਭੁਰਾ ਸੁਸਤੀ ਚੁਕਣਾ ਸ਼ੂਕਦਾ ਬੁਝਦਾ ਸੂਚਨਾ
ਸ਼ੁਕਰਵਾਰ ਭੁਰੀ ਭੂਰੀ ਪੁਰਾ ਪੂਰਾ ਕੁਲੀ ਕੂਲੀ

ਉਠ ਰਾਮ ਨੂੰ ਜਾ ਕੇ ਪੁੱਛ। ਗਾਂ ਦੀ ਪੂਛ ਲੰਮੀ ਹੈ। ਹਰਾ ਸੂਟ ਪਾ। ਰੱਦੀ ਕਾਗ਼ਜ਼ ਬਾਹਰ ਸੁੱਟ। ਤੇਰੀ ਜੁੱਤੀ ਦਾ ਕੀ ਮੁੱਲ ਹੈ? ਜੁੱਤੀ ਬੜੀ ਕੂਲੀ ਹੈ। ਮੇਰੀ ਜੁੱਤੀ ਟੁੱਟੀ ਹੋਈ ਹੈ। ਟੂਟੀ ਦਾ ਪਾਣੀ ਸਾਫ਼ ਹੈ। ਤੇਰੀ ਪਿੰਨੀ ਭੁਰੀ ਹੋਈ ਹੈ। ਮੇਰੀ ਮੱਝ ਭੂਰੀ ਹੈ। ਮੇਰਾ ਬਿਸਕੁਟ ਭੁਰ ਗਿਆ ਹੈ। ਭੂਰ ਪੈ ਰਹੀ ਹੈ। ਦਵਾਈ ਦੀ ਪੁੜੀ ਲਿਆ। ਇਹ ਪੂੜੀ ਬਹੁਤ ਗਰਮ ਹੈ। ਪੁਰਾ ਵੱਗ ਰਿਹਾ ਹੈ। ਮੇਰਾ ਕੰਮ ਪੂਰਾ ਹੋ ਗਿਆ ਹੈ। ਤੇਰੇ ਗੀਤ ਦੀ ਸੁਰ ਠੀਕ ਹੈ। ਸੂਰ ਕੋਲ ਨਾ ਜਾ। ਉਸ ਨੂੰ ਸੁਝ ਨਹੀਂ ਰਿਹਾ।

# ਲਾਂ ( ੇ ) ਤੇ ਦੁਲਾਵਾਂ ( ੈ ) ਦਾ ਅੰਤਰ





| ਰੇਲ | ਬੈਲ |
|---|---|
| ਮੇਚ—ਮੈਚ | ਸੇਰ—ਸੈਰ |
| ਵੇਰ—ਵੈਰ | ਪੇਲ—ਪੈਲ |
| ਮੇਲ—ਮੈਲ | ਕੇਲ—ਕੈਲ |
| ਵੇਲ—ਵੈਲ | ਭੇੜ—ਭੈੜ |
| ਤੇਰ—ਤੈਰ | ਫੇਲ—ਫੈਲ |
| ਬੇਲ—ਬੈਲ | ਕੇਰ—ਕੈਰ |

ਇਹ ਬੂਟ ਮੇਰੇ ਮੇਚ ਹੈ । ਅੱਜ ਹਾਕੀ ਦਾ ਮੈਚ ਹੈ। ਇੱਕ ਵੇਰ ਦੀ ਗੱਲ ਹੈ। ਸੱਪ ਅਤੇ ਨਿਉਲੇ ਦਾ ਵੈਰ ਹੈ। ਕਲ੍ਹ ਹਰਦੇਵ ਦਾ ਅਮਰ ਨਾਲ ਮੇਲ ਹੋ ਗਿਆ । ਮੇਰੇ ਪੱਟਕੇ ਵਿੱਚ ਮੈਲ ਹੈ। ਉਹ ਮੇਰਾ ਬੇਲੀ ਹੈ । ਮੇਰੀ ਕਮੀਜ਼ ਮੈਲੀ ਹੈ । ਰੇਲ ਗੱਡੀ ਆ ਰਹੀ ਹੈ। ਮੇਰਾ ਸਾਈਕਲ ਰੈਲੇ ਹੈ । ਇੱਕ ਸੇਰ ਖੰਡ ਲਿਆ। ਸਵੇਰੇ ਸੈਰ ਜ਼ਰੂਰ ਕਰੋ । ਮੋਰ ਪੈਲ ਪਾ ਰਿਹਾ ਹੈ। ਉਹ ਫੇਲ੍ਹ ਹੋ ਗਿਆ ਹੈ। ਹਨ੍ਹੇਰਾ ਫੈਲ ਗਿਆ ਹੈ। ਭੇਡ ਬੜੀ ਭੈੜੀ ਹੈ। ਹਰਦੇਵ ਬੈਲ ਖੋਲ੍ਹ ਲਿਆ। ਇਹ ਖਰਬੂਜ਼ੇ ਦੀ ਵੇਲ ਹੈ।

# ਹੋੜਾ ( ੋ ) ਤੇ ਕਨੌੜੇ ( ੌ ) ਦਾ ਅੰਤਰ





| ਚੋਰ | ਚੌਰ |
|---|---|

| | | |
|---|---|---|
| ਭੋਰ—ਭੌਰ | ਚੋਲ—ਚੌਲ | ਡੋਲ—ਡੌਲ |
| ਮੋਰ—ਮੌਰ | ਤੋੜ—ਤੌੜ | ਗੋਰ—ਗੌਰ |
| ਕੋਲ—ਕੌਲ | ਕੋਣ—ਕੌਣ | ਘੋਲ—ਘੌਲ |
| ਸ਼ੋਕ—ਸ਼ੌਕ | ਕੋਰ—ਕੌਰ | ਗੋਲ—ਗੌਲ |

ਅਖਰੋਟ    ਚਮਕੌਰ    ਪੈਟਰੋਲ    ਨੌਕਰ

ਚੋਰ ਦੌੜ ਗਿਆ ਹੈ। ਇਹ ਚੌਰ ਸੁੰਦਰ ਹੈ। ਇਹ ਛੱਲੀ ਭੋਰ। ਭੌਰਾ ਫੁੱਲਾਂ ਵਿੱਚ ਘੁੰਮਦਾ ਹੈ। ਇਹ ਡੋਲ ਭਾਰਾ ਹੈ। ਇਸ ਤੌੜੀ ਦਾ ਭਾਰ ਤੋਲ। ਤੇਰੇ ਕੋਲ ਕਿਹੜਾ ਕੌਲ ਹੈ। ਰੋੜਾ ਨਾ ਮਾਰ। ਰੌਲਾ ਨਾ ਪਾ। ਹੌਲੀ ਗੱਲ ਕਰ। ਇਸ ਕੰਧ ਵਿੱਚ ਪੋਲ ਹੈ। ਇਹ ਪੌੜੀ ਛੋਟੀ ਹੈ। ਅੱਜ ਰਾਮ ਦਾ ਸ਼ਾਮ ਨਾਲ ਘੋਲ ਹੈ। ਚੰਗਾ ਕੰਮ ਕਰਨ ਵਿੱਚ ਘੌਲ ਨਾ ਕਰੋ । ਮੋਚੀ ਬੜਾ ਮੌਜੀ ਹੈ। ਨੌਕਰ ਨੂੰ ਇੱਕ ਨੋਟ ਦੇ। ਅਮਨ ਕੌਲ ਨੂੰ ਚੁੱਕ ਕੇ ਥਾਲ ਕੋਲ ਰੱਖ ਦੇ। ਦਰਜ਼ੀ ਨੂੰ ਕੋਟ ਦੇ ਆ। ਦਵਾਈ ਬਹੁਤ ਕੌੜੀ ਹੈ। ਫ਼ੌਜੀ ਦਾ ਟਰੰਕ ਨਾ ਫੋਲ।

# ਮੇਰੇ ਪਿਤਾ ਜੀ



ਭਗਵਾਨ ਪਿਆਰ ਸੋਹਣੀਆਂ ਸਵੇਰ ਸਰਦਾਰ
ਸਤਿਕਾਰ ਥਾਪੀ ਗੁਆਂਢੀ ਬਹੁਤ

ਇਹ ਮੇਰੇ ਪਿਤਾ ਜੀ ਹਨ। ਮੇਰੇ ਪਿਤਾ ਜੀ ਦਾ ਨਾਂ ਸਰਦਾਰ ਭਗਵਾਨ ਸਿੰਘ ਹੈ। ਇਹ ਬੜਾ ਮਿੱਠਾ ਬੋਲਦੇ ਹਨ। ਮੈਨੂੰ ਬਹੁਤ ਪਿਆਰ ਕਰਦੇ ਹਨ। ਨਿੱਤ ਸਵੇਰੇ ਉੱਠ ਕੇ ਪਾਠ ਕਰਦੇ ਹਨ । ਮੈਂ ਇਨ੍ਹਾਂ ਕੋਲ ਬੈਠ ਕੇ ਪਾਠ ਸੁਣਦਾ ਹਾਂ। ਮੈਨੂੰ ਸੋਹਣੀਆਂ ਸੋਹਣੀਆਂ ਚੀਜ਼ਾਂ ਲਿਆ ਕੇ ਦਿੰਦੇ ਹਨ। ਮੈਨੂੰ ਬਾਗ਼ ਦੀ ਸੈਰ ਕਰਾਉਂਦੇ ਹਨ। ਮੈਂ ਸਵੇਰੇ ਉੱਠ ਕੇ ਇਨ੍ਹਾਂ ਨੂੰ ਸਤਿ ਸ੍ਰੀ ਅਕਾਲ ਬੁਲਾਉਂਦਾ ਹਾਂ। ਇਹ ਮੈਨੂੰ ਥਾਪੀ ਦਿੰਦੇ ਹਨ। ਸਾਡੇ ਗੁਆਂਢੀ ਇਨ੍ਹਾਂ ਦਾ ਸਤਿਕਾਰ ਕਰਦੇ ਹਨ। ਮੈਂ ਆਪਣੇ ਪਿਤਾ ਜੀ ਦਾ ਬਹੁਤ ਸਤਿਕਾਰ ਕਰਦਾ ਹਾਂ। ਸ਼ਹਿਰ ਵਿੱਚ ਇਨ੍ਹਾਂ ਦਾ ਬਹੁਤ ਵੱਡਾ ਕਾਰੋਬਾਰ ਹੈ ।ਆਪਣੇ ਕਰਮਚਾਰੀਆਂ ਦਾ ਇਹ ਬਹੁਤ ਖ਼ਿਆਲ ਰੱਖਦੇ ਹਨ।

# ਮੇਰੇ ਮਾਤਾ ਜੀ



ਮਾਤਾ ਧੰਨ ਕੌਰ ਪਹਿਰਾਵਾ ਕੱਪੜੇ ਸਾਦਾ ਸੁਆਦੀ
ਭੋਜਨ ਕਹਾਣੀਆਂ ਖਿਡੌਣੇ ਪ੍ਰਸੰਸਾ

ਇਹ ਮੇਰੇ ਮਾਤਾ ਜੀ ਹਨ। ਇਨ੍ਹਾਂ ਦਾ ਨਾਂ ਮਾਤਾ ਧੰਨ ਕੌਰ ਹੈ। ਇਹ ਸਾਦਾ ਪਹਿਰਾਵਾ ਪਾਉਂਦੇ ਹਨ। ਸਦਾ ਹੱਸਦੇ ਰਹਿੰਦੇ ਹਨ। ਮੈਨੂੰ ਬਹੁਤ ਪਿਆਰ ਕਰਦੇ ਹਨ। ਸੋਹਣੇ ਕੱਪੜੇ ਸੁਆ ਕੇ ਦਿੰਦੇ ਹਨ। ਬਹੁਤ ਸੁਆਦੀ ਭੋਜਨ ਖੁਆਉਂਦੇ ਹਨ। ਮੈਨੂੰ ਨਿੱਤ ਸਵੇਰੇ ਨੁਹਾ ਕੇ ਚੰਗੇ ਸਾਫ਼ ਕੱਪੜੇ ਪਾਉਂਦੇ ਹਨ। ਰਾਤ ਨੂੰ ਬਹੁਤ ਚੰਗੀਆਂ ਕਹਾਣੀਆਂ ਸੁਣਾਉਂਦੇ ਹਨ। ਇਹ ਕਦੀ ਗੁੱਸੇ ਨਹੀਂ ਹੁੰਦੇ। ਚੰਗੇ ਚੰਗੇ ਕੀਮਤੀ ਖਿਡੌਣੇ ਲਿਆ ਕੇ ਦਿੰਦੇ ਹਨ। ਮੈਂ ਸਵੇਰੇ ਮਾਤਾ ਜੀ ਨੂੰ ਸਤਿ ਸ੍ਰੀ ਅਕਾਲ ਬੁਲਾ ਕੇ ਸਕੂਲ ਜਾਂਦਾ ਹਾਂ। ਰਾਤ ਨੂੰ ਸਤਿ ਸ੍ਰੀ ਅਕਾਲ ਬੁਲਾ ਕੇ ਸੌਂਦਾ ਹਾਂ। ਸਭ ਮੇਰੇ ਮਾਤਾ ਜੀ ਦੀ ਪ੍ਰਸੰਸਾ ਕਰਦੇ ਹਨ। ਇਹ ਨਿੱਤ ਸਵੇਰੇ ਉੱਠ ਕੇ ਗੁਰਦੁਆਰੇ ਜਾਂਦੇ ਹਨ। ਇੱਕ ਘੰਟਾ ਉੱਥੇ ਸੇਵਾ ਕਰਦੇ ਹਨ।

# ਮੇਰੇ ਭੈਣ ਜੀ



ਕਿਰਨ ਕਾਲਜ ਪੜ੍ਹਾਉਂਦੇ ਕਿਤਾਬਾਂ ਰੱਖੜੀ
ਚਿੜੀ-ਛਿੱਕਾ ਭੈਣ ਸਤਿਕਾਰ ਪ੍ਰੋਫ਼ੈਸਰ

ਇਹ ਮੇਰੇ ਵੱਡੇ ਭੈਣ ਜੀ ਹਨ । ਇਨ੍ਹਾਂ ਦਾ ਨਾਂ ਕਿਰਨ ਹੈ। ਇਹ ਕਾਲਜ ਵਿੱਚ ਪੜ੍ਹਦੇ ਹਨ । ਮੈਨੂੰ ਪਿਆਰ ਨਾਲ ਪੜ੍ਹਾਉਂਦੇ ਹਨ । ਸੋਹਣੀਆਂ ਤਸਵੀਰਾਂ ਵਾਲੀਆਂ ਕਿਤਾਬਾਂ ਲਿਆ ਕੇ ਦਿੰਦੇ ਹਨ । ਸਦਾ ਖ਼ੁਸ਼ ਰਹਿੰਦੇ ਹਨ । ਰੱਖੜੀ ਵਾਲੇ ਦਿਨ ਮੈਨੂੰ ਰੱਖੜੀ ਬੰਨ੍ਹਦੇ ਹਨ । ਮੇਰੇ ਨਾਲ ਚਿੱੜੀ-ਛਿੱਕਾ ਖੇਡਦੇ ਹਨ । ਬੜੀਆਂ ਚੰਗੀਆਂ ਚੰਗੀਆਂ ਗੱਲਾਂ ਕਰਦੇ ਹਨ । ਮੈਂ ਆਪਣੀ ਭੈਣ ਜੀ ਦਾ ਬਹੁਤ ਸਤਿਕਾਰ ਕਰਦਾ ਹਾਂ । ਇਨ੍ਹਾਂ ਤੋਂ ਪੁੱਛੇ ਬਿਨਾਂ ਕੋਈ ਕੰਮ ਨਹੀਂ ਕਰਦਾ। ਇਹ ਸਭ ਦਾ ਕੰਮ ਕਰਕੇ ਖ਼ੁਸ਼ ਹੁੰਦੇ ਹਨ । ਆਪਣੇ ਕਾਲਜ ਦੀਆਂ ਖੇਡਾਂ ਵਿੱਚ ਹਿੱਸਾ ਲੈਂਦੇ ਹਨ । ਇਹ ਆਪਣੇ ਪ੍ਰੋਫ਼ੈਸਰਾਂ ਦਾ ਬਹੁਤ ਸਤਿਕਾਰ ਕਰਦੇ ਹਨ ।

# ਮੇਰੇ ਅਧਿਆਪਕ




ਅਧਿਆਪਕ ਹਰਜੀਤ ਹਿਸਾਬ ਬੱਚਿਆਂ ਲੱਭਣ
ਯਤਨ ਸ਼ਬਦਾਂ ਨਵੀਆਂ ਮਾਨ

ਇਹ ਮੇਰੇ ਅਧਿਆਪਕ ਜੀ ਹਨ। ਇਨ੍ਹਾਂ ਦਾ ਨਾਂ ਸਰਦਾਰ ਹਰਜੀਤ ਸਿੰਘ ਹੈ। ਇਹ ਹਿਸਾਬ ਪੜ੍ਹਾਉਂਦੇ ਹਨ। ਇਹ ਸਭ ਬੱਚਿਆਂ ਨਾਲ ਬਹੁਤ ਪਿਆਰ ਕਰਦੇ ਹਨ। ਹਰ ਗੱਲ ਬੱਚਿਆਂ ਨੂੰ ਪਿਆਰ ਨਾਲ ਸਮਝਾਉਂਦੇ ਹਨ। ਹਰ ਬੱਚੇ ਵਿੱਚ ਕੋਈ ਗੁਣ ਲੱਭਣ ਦਾ ਯਤਨ ਕਰਦੇ ਹਨ। ਇਨ੍ਹਾਂ ਨੂੰ ਵੇਖ ਕੇ ਮਨ ਖ਼ੁਸ਼ ਹੋ ਜਾਂਦਾ ਹੈ। ਇਨ੍ਹਾਂ ਦੇ ਸ਼ਬਦਾਂ ਵਿੱਚ ਬੜਾ ਰਸ ਹੁੰਦਾ ਹੈ। ਇਹ ਸਭ ਨੂੰ ਨਵੀਆਂ ਖੇਡਾਂ ਸਿਖਾਉਂਦੇ ਹਨ। ਮੈਨੂੰ ਇਨ੍ਹਾਂ ਕੋਲੋਂ ਪੜ੍ਹ ਕੇ ਬੜਾ ਰਸ ਆਉਂਦਾ ਹੈ। ਮੈਂ ਇਨ੍ਹਾਂ ਕੋਲੋਂ ਬਹੁਤ ਕੁਝ ਸਿੱਖਦਾ ਹਾਂ। ਮੈਂ ਇਨ੍ਹਾਂ ਦਾ ਬਹੁਤ ਆਦਰ ਕਰਦਾ ਹਾਂ। ਇਨ੍ਹਾਂ ਦਾ ਚਿਹਰਾ ਖਿੜਿਆ ਰਹਿੰਦਾ ਹੈ। ਇਹ ਕਦੀ ਵੀ ਗੁੱਸੇ ਵਿੱਚ ਨਹੀਂ ਆਉਂਦੇ। ਆਪਣੇ ਸਾਥੀ ਅਧਿਆਪਕਾਂ ਵਿੱਚ ਇਨ੍ਹਾਂ ਦਾ ਬਹੁਤ ਮਾਨ ਹੈ।

# ਚਿੜੀ

ਚਿੜੀ ਉੱਡ ਰਹੀ ਹੈ ।
ਚਿੜੀ ਆ ਰਹੀ ਹੈ ।
ਚੀਂ ਚੀਂ ਕਰ ਰਹੀ ਹੈ ।
ਗੀਤ ਗਾ ਰਹੀ ਹੈ ।





ਕਦੀ ਆ ਰਹੀ ਹੈ ।
ਕਦੀ ਜਾ ਰਹੀ ਹੈ ।
ਦਾਣਾ ਲੱਭ ਰਹੀ ਹੈ।
ਦਾਣਾ ਖਾ ਰਹੀ ਹੈ ।

ਕਦੀ ਇੱਥੇ ਬਹਿੰਦੀ ।
ਕਦੀ ਉੱਥੇ ਬਹਿੰਦੀ ।
ਕਦੀ ਚੀਂ-ਚੀਂ ਕਰਦੀ ।
ਕਦੀ ਉੱਡਦੀ ਰਹਿੰਦੀ ।





ਚੱਕਰ ਤੇ ਚੱਕਰ ।
ਲਾਈ ਜਾ ਰਹੀ ਹੈ ।
ਚਿੜੀ ਉੱਡ ਰਹੀ ਹੈ।
ਚਿੜੀ ਆ ਰਹੀ ਹੈ ।

# ਸਕੂਲ ਦਾ ਸੇਵਾਦਾਰ



ਸੇਵਾਦਾਰ ਸਕੂਲ ਹਰਬੰਸ ਧਿਆਨ ਕਮਰੇ ਮਗਰੋਂ
ਖੋਲ੍ਹਦਾ ਘੰਟੀ ਪਿਲਾਉਂਦਾ ਅਧਿਆਪਕ

ਇਹ ਸਾਡੇ ਸਕੂਲ ਦਾ ਸੇਵਾਦਾਰ ਹੈ । ਇਸ ਦਾ ਨਾਂ ਹਰਬੰਸ ਹੈ। ਇਹ ਬਹੁਤ ਸਿਆਣਾ ਸੇਵਾਦਾਰ ਹੈ। ਇਹ ਵੇਲੇ ਸਿਰ ਸਕੂਲ ਦੀ ਘੰਟੀ ਵਜਾਉਂਦਾ ਹੈ। ਇਹ ਪਿਆਰ ਨਾਲ ਬੱਚਿਆਂ ਨੂੰ ਪਾਣੀ ਪਿਲਾਉਂਦਾ ਹੈ। ਇਹ ਲਾਲ ਪੱਗ ਅਤੇ ਚਿੱਟੀ ਵਰਦੀ ਪਾਉਂਦਾ ਹੈ। ਆਪਣੇ ਮੋਢੇ ਉੱਤੇ ਹਰ ਵੇਲੇ ਸਾਫ਼ ਕੱਪੜਾ ਰੱਖਦਾ ਹੈ। ਇਹ ਕਿਸੇ ਬੱਚੇ ਨੂੰ ਵੀ ਗੁੱਸੇ ਨਹੀਂ ਹੁੰਦਾ । ਇਹ ਸਕੂਲ ਦੀ ਹਰ ਚੀਜ਼ ਦਾ ਖਿਆਲ ਰੱਖਦਾ ਹੈ। ਇਹ ਸਾਰੇ ਅਧਿਆਪਕਾਂ ਦੀ ਵੀ ਸੇਵਾ ਕਰਦਾ ਹੈ । ਇਹ ਸਵੇਰੇ ਸਕੂਲ ਆ ਕੇ ਆਪ ਸਾਰੇ ਕਮਰੇ ਖੋਲ੍ਹਦਾ ਹੈ। ਛੁੱਟੀ ਮਗਰੋਂ ਸਾਰੇ ਕਮਰੇ ਬੰਦ ਕਰਕੇ ਜਾਂਦਾ ਹੈ। ਇਹ ਹਰ ਕੰਮ ਦਿਲ ਲਾ ਕੇ ਕਰਦਾ ਹੈ । ਕਿਸੇ ਕੰਮ ਨੂੰ ਨਾਂਹ ਨਹੀਂ ਕਰਦਾ। ਅਧਿਆਪਕ ਇਸ ਦੀ ਇੱਜ਼ਤ ਕਰਦੇ ਹਨ।

# ਸੇਵਾ



ਇੱਕਠੇ ਆਪਸ ਬੀਮਾਰ ਅਰਾਮ ਸੇਵਾ ਏਨੀ ਭੋਜਨ

ਅਮਰ ਤੇ ਕਿਰਨ ਇੱਕਠੇ ਪੜ੍ਹਦੇ ਸਨ। ਦੋਹਾਂ ਦਾ ਬੜਾ ਪਿਆਰ ਸੀ । ਉਹ ਇੱਕਠੇ ਖੇਡਦੇ ਸਨ। ਇੱਕਠੇ ਪੜ੍ਹਨ ਜਾਂਦੇ ਸਨ । ਸਕੂਲ ਦਾ ਕੰਮ ਵੀ ਇੱਕਠੇ ਕਰਦੇ ਸਨ । ਕੱਪੜੇ ਵੀ ਇੱਕੋ ਜਿਹੇ ਪਾਉਂਦੇ ਸਨ ।

ਇੱਕ ਵਾਰੀ ਅਮਰ ਬਿਮਾਰ ਹੋ ਗਿਆ । ਕਿਰਨ ਨੇ ਉਸ ਦੀ ਬੜੀ ਸੇਵਾ ਕੀਤੀ । ਕਿਰਨ ਸਦਾ ਉਸ ਦੇ ਕੋਲ ਬੈਠਾ ਰਹਿੰਦਾ। ਅਮਰ ਨੇ ਪੰਜ ਦਿਨ ਕੁਝ ਨਾ ਖਾਧਾ । ਕਿਰਨ ਨੇ ਵੀ ਕੁਝ ਨਾ ਖਾਧਾ । ਅਮਰ ਨੂੰ ਆਰਾਮ ਆ ਗਿਆ । ਦੋਹਾਂ ਨੇ ਰਲਕੇ ਭੋਜਨ ਖਾਧਾ । ਸਾਰੇ ਕਿਰਨ ਦੀ ਸੇਵਾ ਵੇਖ ਕੇ ਬਹੁਤ ਖੁਸ਼ ਹੋਏ। ਡਾਕਟਰ ਨੇ ਕਿਹਾ, 'ਕਿਰਨ ਦੀ ਸੇਵਾ ਕਾਰਨ ਅਮਰ ਏਨੀ ਛੇਤੀ ਠੀਕ ਹੋ ਗਿਆ ਹੈ।'

# ਕੱਛੂ ਤੇ ਖ਼ਰਗੋਸ਼



ਖ਼ਰਗੋਸ਼ ਕੱਛੂ ਕੰਢੇ ਛੱਪੜ ਸ਼ਰਤ ਟਪੂਸੀਆਂ
ਮਾਰਦਾ ਤੁਰਦਾ ਇਕਸਾਰ ਨੀਂਦ

ਇੱਕ ਛੱਪੜ ਦੇ ਕੰਢੇ ਇੱਕ ਖ਼ਰਗੋਸ਼ ਰਹਿੰਦਾ ਸੀ। ਛੱਪੜ ਵਿੱਚ ਇੱਕ ਕੱਛੂ ਵੀ ਰਹਿੰਦਾ ਸੀ। ਕੱਛੂ ਕਹੇ 'ਮੈਂ ਤੇਜ਼ ਤੁਰਦਾ ਹਾਂ।' ਖ਼ਰਗੋਸ਼ ਕਹੇ 'ਮੈਂ ਤੇਜ਼ ਤੁਰਦਾ ਹਾਂ।' ਦੋਹਾਂ ਨੇ ਤੁਰਨ ਦੀ ਸ਼ਰਤ ਲਾ ਲਈ। ਉਨ੍ਹਾਂ ਨੇ ਇੱਕ ਛੱਪੜ ਤੋਂ ਦੂਜੇ ਛੱਪੜ ਤੱਕ ਜਾਣਾ ਸੀ। ਦੋਵੇਂ ਤੁਰ ਪਏ। ਖ਼ਰਗੋਸ਼ ਟਪੂਸੀਆਂ ਮਾਰਦਾ ਤੇਜ਼ ਦੌੜਦਾ ਗਿਆ। ਕੱਛੂ ਹੌਲੀ-ਹੌਲੀ ਤੁਰਦਾ ਗਿਆ।

ਖ਼ਰਗੋਸ਼ ਬਹੁਤ ਅੱਗੇ ਲੰਘ ਗਿਆ। ਉਹ ਅੱਧ ਵਿੱਚ ਜਾ ਕੇ ਰੁਕ ਗਿਆ। ਉਹ ਲੰਮਾ ਪੈ ਗਿਆ। ਉਸ ਨੂੰ ਨੀਂਦ ਆ ਗਈ।

ਕੱਛੂ ਹੌਲੀ ਹੌਲੀ ਇਕਸਾਰ ਤੁਰਦਾ ਗਿਆ। ਕੱਛੂ ਦੂਜੇ ਛੱਪੜ ਤੇ ਪੁੱਜ ਗਿਆ। ਖ਼ਰਗੋਸ਼ ਉੱਥੇ ਹੀ ਸੁੱਤਾ ਰਹਿ ਗਿਆ।

# ਬੀਬਾ ਬੱਚਾ





ਬੀਬਾ ਬੱਚਾ, ਪਿਆਰਾ ਬੱਚਾ।
ਸਭ ਨੂੰ ਲੱਗੇ, ਪਿਆਰਾ ਬੱਚਾ।



ਸੌਂ ਕੇ ਉੱਠੇ, ਮੂੰਹ ਅਨ੍ਹੇਰੇ।
ਸੈਰ ਨੂੰ ਜਾਵੇ, ਨਿੱਤ ਸਵੇਰੇ।

ਨਾ ਧੋ ਉਜਲੇ ਕੱਪੜੇ ਪਾਵੇ।
ਹੱਥ ਜੋੜ ਕੇ ਵਾਹਿਗੁਰੂ ਧਿਆਵੇ।



ਸਭ ਨੂੰ ਆਦਰ ਨਾਲ ਬੁਲਾਂਦਾ।
ਵਿਦਿਆ ਸਿੱਖਦਾ ਗਿਆਨ ਵਧਾਂਦਾ।



ਨਾਲ ਦੋਸਤਾਂ ਕਦੇ ਨਾ ਲੜਦਾ।
ਰਲ ਮਿਲ ਸੋਹਣੀਆਂ ਖੇਡਾਂ ਕਰਦਾ।



ਰਾਤੀ ਵੇਲੇ ਸਿਰ ਸੌਂ ਜਾਵੇ।
ਬੀਬਾ ਬੱਚਾ ਸਭ ਨੂੰ ਭਾਵੇ।